# ਕਰਨੀਨਾਮਾ

**ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ॥**

**ਕਰਨੀਨਾਮਾ**

**ਜੋ ਮੱਕੇ ਵਿਚ ਕਾਜੀ ਰੁਕਨਦੀਨ ਨਾਲ ਹੋਇਆ।**

ਨਾਨਕ ਆਖੈ ਰੁਕਨਦੀਨ ਸਚਾ ਸੁਣਹੁ ਜਵਾਬ॥ ਪੜ੍ਹੈ ਸੁਣੈ ਜੋ ਪ੍ਰੀਤ ਕਰਿ ਛੂਟੈ ਸਭ ਅਜਾਬ॥ ਦਸਮਾਂ ਜਾਮਾਂ ਪਹਿਨ ਕਰ ਬੈਠੂੰ ਪੁਰ ਕਰਤਾਰ॥ ਔਰੰਗਜੇਬ ਪਾਤਸ਼ਾਹ ਸਿਉਂ ਜੁਧ ਕਰੂੰ ਬਹੁ ਬਾਰ॥ ਟੁਕ ਬਲ ਅਪਨਾ ਦੇਇਕੇ ਭੇਜ ਦਿਆਂਗਾ ਸਿੰਘ॥ ਦੇਖ ਉਹਨਾਂ ਨੂੰ ਬੋਲਸੀ ਪਾਤਸ਼ਾਹ ਔਰੰਗ॥ ਦੇਖ ਉਹਨਾਂ ਬਲ ਘੱਟ ਸੀ ਭੂਲ ਗਇਓ ਨੇ ਫੰਧ॥ ਆਗੇ ਪੈਦਾ ਕਿਉਂ ਕੀਓ ਭਲਾ ਨਾ ਕੀਓ ਗੋਬਿੰਦ॥ ਅਲੋਪ ਹੋਵਾਂਗਾ ਰਾਜ ਦੇ ਮਨ ਥਾਪੋਂ ਗੋਬਿੰਦ॥ ਬਚਨ ਪਾਲ ਨਹੀ ਸਕੇਂਗੇ ਬਹੁਤ ਪੜੈਗੋ ਜੰਗ॥ ਫੇਰ ਕਰੂੰਗਾ ਖਾਲਸਾ ਵਸੈ ਵਿੱਚ ਪੰਜਾਬ॥ ਬਰਨ ਚਾਰ ਕਾ ਏਕ ਰੂਪ ਦੇਖ ਕਰੂੰ ਮੈਂ ਆਪ॥ ਮਾਝੇ ਵਿੱਚ ਹੋਸਨੀ ਲੂਟੈਂਗੇ ਲਾਹੌਰ॥ ਪੋਠੋਹਾਰ ਕੋ ਸੋਧ ਕੈ ਫੇਰ ਲੈਵੇਂਗੇ ਪਸ਼ੌਰ॥ ਚੌਕੀ ਅਟਕ ਬਹਾਲ ਕੈ ਫਿਰ ਲੇਵੈਂ ਖੈਬਰ ਤੰਗ॥ ਜਲਾਲਾ ਬਾਦ ਕੌ ਜੀਤ ਕੈ ਫਿਰ ਕਾਬਲ ਹੋਵੈ ਜੰਗ॥ ਕਾਬਲ ਰਾਜ ਬਹਾਲ ਕੈ ਗਜਨੀ ਕੋ ਫਿਰ ਲੇਂਹ॥ ਮੁਲਖ ਹਜਾਰਾ ਸਾਧ ਕੈ ਕੰਧਾਰ ਕੋ ਕੂਚ ਕਰੇਂਹ॥ ਬਲਖ ਬੁਕਾਰਾ ਬਗਦਾਦ ਕੋ ਲੇਵੇਂ ਮਸਤ ਬਲੋਚ॥ ਉਨ ਮੁਲਕੋਂ ਕੋ ਸਾਧ ਕੈ ਜਪਤ ਹੋਵੈਗੇ ਸਬ ਲੋਕ॥ ਮੱਕਾ ਮਦੀਨਾਂ ਰੂਮ ਕੋ ਮਰਹੱਟਾ ਭੀਲ ਫਿਰੰਗ॥ ਦੱਖਣ ਪੂਰਬ ਹਿੰਦ ਕੋ ਜੀਤ ਕਰਿਹੇਗੇ ਜੰਗ॥ ਦਿੱਲੀ ਤਖਤ ਪਰ ਬਹੇਗੀ ਆਪ ਗੁਰੂ ਕੀ ਫੌਜ॥ ਛਤਰ ਫਿਰਾਵੈ ਸੀਸ ਪਰ ਬੜੀ ਕਰੇਂਗੇ ਮੌਜ॥ ਉਦੇ ਅਸਤ ਤਕ ਰਾਜ ਹੋਏ ਹੋਰ ਨ ਰਹਿਸੀ ਕੋਏ॥ ਰੱਯਤ ਹੋਵੈ ਸਭ ਹੀ ਧਰਤੀ ਉਪਰ ਜੋਏ॥ ਸੱਚੇ ਸਾਹਿਬ ਦੇ ਰਾਜ ਵਿੱਚ ਸਤਿਜੁਗ ਹੋਸੀ ਆਨ॥ ਤਾਬਿਆ ਚੱਲੇ ਜੋ ਪੰਥ ਕੀ ਖਾਏ ਨਾ ਜਮ ਕਾ ਬਾਨ॥ ਫੌਜ ਚੜ੍ਹੇ ਅਕਾਲ ਕੀ ਮੱਕੜੀ ਨਿਆਈਂ ਹੋਏ॥ ਨੀਲਾ ਬਾਨਾ ਪਹਿਰ ਕੈ ਅਵਰ ਨਾ ਦਿਸਸੀ ਕੋਏ॥ ਸੁਨਹੋ ਕਾਜੀ ਰੁਕਨਦੀਨ ਸਿੰਘ ਕਰੈਂਗੇ ਰਾਜ॥ ਮਲੇਛ ਸ਼ੇਖ ਸਭ ਨਿਵੈਂਗੇ ਪੀਰ ਮਰੀਦ ਸਹਾਬ॥ ਏਕ ਨਾਮ ਸਭ ਜਪੈਂਗੇ ਦੇਖਨ ਆਵੈ ਆਪ॥ ਬੇਈਮਾਨ ਖੁਸ਼ਾਮਦੀ ਦੇਖ ਨਾ ਸਕੈਂ ਪਰਤਾਪ॥ ਰਯਤ ਹੋਇ ਸਭ ਮਿਲੇਗੀ ਸੂਬੇ ਥਾਪੇ ਆਪ॥ ਧਰਤੀ ਦੇਵੇ ਅੰਨ ਧਨ ਬਹੁ ਦੇਵੇ ਡੰਨ ਕਰੇ ਜੋ ਪਾਪ॥ ਗਊ ਦੁਧ ਬਹੁ ਦੇਵੇਗੀ ਪਰਬਤ ਦੇਵੇਂਗੇ ਲਾਲ॥ ਮੇਵੇ ਭੀ ਤਰ ਦੇਵੇਂਗੇ ਜਬ ਦੇਖੇ ਆਪ ਅਕਾਲ॥ ਵਾਹਿਗੁਰੂ ਸਭ ਜਪੇਗੀ ਮੁਕਤ ਆਪਨੀ ਜਾਨ॥ ਧਰਮਸਾਲ ਬਹੁਤ ਹੋਏਗੀ ਛਪੈ ਮਸੀਤ ਕੁਰਾਨ॥ ਕਸ਼ਮੀਰ ਅਰ ਤਿੱਬਤ ਬੰਦਰ ਯੋਗ ਈਰਾਨ॥ ਗਿਲਜਿਓਂ ਜੰਬੁਕ ਮਾਸਕ ਕਾਬਲ ਫਿਰਤ ਈਰਾਨ॥ ਪ੍ਰਗਟ ਹੋਹੇਗਾ ਆਪ ਪ੍ਰਭੂ ਹਰਿ ਮੰਦਰ ਮੈਂ ਆਇ॥ ਨਾਮ ਕਹਾਵੈ ਵਾਹਿਗੁਰੂ ਸਿੰਘ ਮਿਲੇ ਸਭ ਆਏ॥ ਸੱਚਾ ਪੁਰਖ ਅਖਾਏ ਕੈ ਦਿੱਲੀ ਬੈਠੇ ਜਾਏ॥ ਪਾਤਸ਼ਾਹੀ ਸੁਖ ਸਿਉਂ ਕਰੈ ਵੈਰੀ ਰਹੈ ਨਾ ਕੋਇ॥ ਜਿਸ ਧਿਰ ਕੋਪੇ ਖਾਲਸਾ ਕੰਬੈ ਚੌਦਹ ਲੋਇ॥ ਚੌਦਾਂ ਸੇ ਸਹੰਸਰ ਬਰਖ ਲੌ ਰਾਜ ਐਸਾ ਹੋਇ॥ ਮਾਇਆ ਏਕੱਠੀ ਕਰਕੇ ਦੇਵੇਹਿੰਗੇ ਲੰਗਰ ਲਾਇ॥ ਨੰਗਾ ਭੁੱਖਾ ਅਰਥੀਆ ਖਾਲੀ ਕੋਇ ਨਾ ਜਾਇ॥ ਨਾਨਕ ਆਖੈ ਰੁਕਨਦੀਨ ਇਹ ਵਰਤੇਗੀ ਰੀਤ॥ ਕਰਨੀਨਾਮਾ ਜੋ ਪੜ੍ਹੇ ਵਧੇ ਸਾਹਿਬ ਸਿਓਂ ਪ੍ਰੀਤ॥ ਦੋਹੀ ਫਿਰੈ ਅਕਾਲ ਕੀ ਨਿੰਦਕ ਟਿਕੈ ਨਾ ਕੋਇ॥ ਬਨ ਪਰਬਤ ਸਭ ਭਜਹਿੰਗੇ ਤਰੈ ਜਗਤ ਮੈਂ ਸੋਇ॥ ਰਾਜ ਕਰੇਗਾ ਖਾਲਸਾ ਆਕੀ ਰਹੈ ਨਾ ਕੋਇ॥ ਖੁਆਰ ਹੋਇ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ॥